ਟ੍ਰੈਕਟ ਨੰ: ੯




ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰੂ ਗੋਬਿੰਦ
ਕਹੁ ਨਾਨਕ ਇਹ ਜਗਤ ਮੇ ਕਿਨ ਜਪਿਓ ਗੁਰ ਮੰਤ

ਸੱਤ ਧਰਮ ਦੇ ਰੱਖਜਕ

# ਸ੍ਰੀ ਗੁਰੂ ਤੇਗ ਬਹਾਦਰ ਜੀ

ਦਾ ਜੀਵਨ ਬ੍ਰਿਤਾਂਤ,

ਖਾਲਸਾ ਟ੍ਰੈਕਟ ਸੁਸੈਟੀ ਸ੍ਰੀ ਅੰਮ੍ਰਿਤਸਰ
(ਰਜਿਸਟਰਡ ਮੁਤਾਬਕ ਐਕਟ ੨੧ ਸਨ: ੧੮੬੦)

ਗੁਰੂ ਜੀ ਦੇ ਬਲੀ ਦਾਨ ਹੋਣ ਦੀ ਯਾਦਗਾਰ
ਸੰ: ਨਾਨਕ ਸ਼ਾਹੀ ੪੪੨ ਵਿਖੇ

---

ਜਾਬ ਕੂਮਰਸ਼ਲ ਪ੍ਰੈਸ ਅੰਮ੍ਰਿਤਸਰ ਵਿਚ
ਭਾਈ ਰਲਾਸਿੰਘ ਮੈਨੇਜਰ ਦੇ ਯਤਨ
ਨਾਲ ਸਤਵੀਂ ਵਾਰ ਛਪਵਾਯਾ ॥

ਤਾਦਾਦ ੫੦੦ ... ਮੇਖ ॥

ਤੇਗ ਬਹਾਦਰ ਕੈ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥

ੴ

ਇਕ ਸਾਰ, ਸਜੇ ਹੋਏ ਕਮਰੇ ਵਿਚ ਇਕ ਜੁਆਨ ਸੁੰਦਰ ਸੁਸ਼ੀਲ ਇਸ਼ਤ੍ਰੀ ਸਾਫ ਸੁਥਰੇ ਕਪੜੇ ਪਹਿਨੀ ਫੁਲਾਂ ਦੇ ਗੁਲਦਸਤੇ ਲਾ ਰਹੀ ਹੈ, ਪਾਸ ਇਕ ਗਿਆਰਾਂ ਕੁ ਬਰਸ ਦੀ ਦੇਵੀ ਰੂਪ ਕੰਨਿਆ ਅਪਨੇ ਅਵਸਥਾ ਦੇ ਭੋਲੇਪਨ ਦੇ ਰੰਗ ਵਿਚ ਚਿੰਤ ਖੜੋਤੀ, ਫੁਲਾਂ ਦੀਆਂ ਟਾਹਣੀਆਂ ਸਾਫ ਕਰਦੀ ਤੇ ਫੁਲਾਂ ਦੀ ਸੁੰਦਰਤਾ ਦੇਖ ੨ ਕੇ ਪ੍ਰਸੰਨ ਹੋ ਰਹੀ ਹੈ ਜਦ ਓਹ ਇਸਤ੍ਰੀ ਗੁਲਦਸਤੇ ਸਜਾ ਚੁਕੀ, ਤਾਂ ਉਸ ਕੰਨਿਆਂ ਨੇ ਜਿਸਦਾ ਨਾਉਂ ਮੈਨਾ ਸੀ, ਇਉਂ ਬਚਨ ਉਚਾਰਿਆ :-

ਮੈਨਾ—ਭਾਬੋ ਜੀ ਕਲ੍ਹ ਸਾਡੇ ਘਰ ਕੀ ਹੈ, ਜੋ

ਆਪ ਨੇ ਕਮਰਾ ਸਜਾਇਆ ਹੈ ?

ਮਾਤਾ-ਕਾਕੀ ਕੱਲ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਸਮਾਉਣ ਦੇ ਦਿਨ ਦੀ ਯਾਦਗਾਰ ਵਿਚ ਉਤਸ਼ਵ ਹੈ।

ਮੈਨਾ-ਪਰ ਭਾਬੋ ਜੀ ਦਿਨ ਸੋਗ ਦਾ ਹੋਯਾ, ਤੇ ਉਤਸ਼ਵ ਕਾਹਨੂੰ ਕਰਦੇ ਹੋ ?

ਮਾਤਾ-ਕਾਕੀ ਖਾਲਸੇ ਜੀ ਵਿਚ ਸੋਗ ਨਹੀਂ ਕਰੀਦਾ, ਅਤੇ ਮਹਾਰਾਜ ਗੁਰੂ ਤੇਗ ਬਹਾਦਰ ਜੀ ਨੇ ਅਪਣੇ ਆਪ ਨੂੰ ਸਾਡੇ ਉਤੋਂ ਵਾਰ ਦਿਤਾ, ਅ-ਰਥਾਤ ਉਨ੍ਹਾਂ ਨੇ ਸਾਨੂੰ ਸੁਖ ਤੇ ਧਰਮ ਬਖਸ਼ਣ ਲਈ ਆਪਣਾ ਸੀਸ ਦਿਤਾ।

ਇਸ ਕਰਕੇ ਭਾਵੇਂ ਗਲ ਮਹਾਂਸ਼ੋਕ ਦੀ ਹੈ, ਪਰ ਸਾਨੂੰ ਇਸਦਾ ਫਲ ਜੋ ਮਿਲਿਆ ਹੈ, ਸੋ ਖੁਸ਼ੀ ਤੇ ਅਨੰਦ ਮੰਗਲਾਚਾਰ ਹੈ। ਅਰਥਾਤ ਇਹ ਕਿ ਅਸੀਂ ਧਰਮ ਹੀਨ ਹੋਕੇ ਭਟਕਨੇ ਦੀ ਥਾਂ ਅਜ ਅਕਾਲ ਪੁਰਖ ਦੀ ਦਯਾ ਦੇ ਛਾਏ ਹੇਠ ਵਿਸ਼੍ਰਾਮ ਕਰ ਰਹੇ ਹਾਂ, ਪ੍ਰਮੇਸ਼ਰ ਭਜਨ ਸਿਮਰਨ ਦਾ ਸੌਖਾ ਰਸਤਾ ਉਨ੍ਹਾਂ ਸਤਗੁਰਾਂ ਦੀ ਕ੍ਰਿਪਾ ਨਾਲ ਹੀ ਮਿਲ ਗਿਆ ਹੈ।

ਮੈਨਾ-ਭਾਬੋ ਜੀ ਕ੍ਰਿਪਾ ਕਰਕੇ ਮੈਨੂੰ ਅਜਿਹੇ ਪਿਆਰ ਕਰਨ ਵਾਲੇ ਸਤਗੁਰਾਂ ਦੇ ਜੀਵਨ ਦਾ ਸਮਾਚਾਰ ਸੁਣਾਓ, ਕੰਮ ਥੋਂ ਤਾਂ ਤੁਸੀਂ ਹੁਣ ਵੇਹਲੇ

ਗੀ ਹੈ।

ਮਾਤਾ-ਕਾਕੀ ਇਨ੍ਹਾਂ ਦਾ ਜੀਵਨ ਬ੍ਰਿਤਾਂਤ ਜ਼ਰਾ ਗੂੜ੍ਹ ਤੇ ਕਠਨ ਹੈ,ਤੇਰੀ ਸਮਝ ਵਿਚ ਔਖਾ ਆਊ।

ਮੈਨਾ-(ਗਲਵਕੜੀ ਪਾਕੇ ਤੇ ਲਾਡ ਵਿਚ ਹਸ ਕੇ) ਅਗੇ ਸਤਗੁਰੂ ਅਰਜਨ ਦੇਵ ਜੀ ਦਾ ਬ੍ਰਿਤਾਂਤ ਮੈਂ ਸਮਝ ਲੀੜਾ ਸੀ ਕਿ ਨਾ ? ਬੀਬੀ ਭਾਬੋ ਜੀ, ਮੈਨੂੰ ਬੀ ਸੁਣਾਓ।

ਮਾਤਾ-ਕਾਕੀ ਤੇਰੀ ਬੁਧ ਗੁਰੂ ਜੀ ਦੀ ਕ੍ਰਿਪਾ ਨਾਲ ਉਤਮ ਹੈ. ਮੈਨੂੰ ਇਹੋ ਡਰ ਰਹਿੰਦਾ ਹੈ, ਕਿ ਸਚੇ ਪਾਤਸ਼ਾਹ ਤੈਨੂੰ ਕਿਸੇ ਚੰਗੇ ਘਰ ਵਾਸਾ ਬਖ-ਸ਼ਣ। ਅੱਛਾ ਮਹਾਰਾਜ ਨੂੰ ਸਭ ਫਿਕਰ ਹਨ। ਲੈ ਹੁਣ ਧਿਆਨ ਦੇਕੇ ਸਣ।

ਜਦੋਂ ਗੁਰੂ ਹਰ ਕ੍ਰਿਸ਼ਣ ਜੀ ਇਹ ਕਹਿਕੇ ਕਿ 'ਗੁਰੂ ਬਾਬਾ ਬਕਾਲੇ' ਸਮਾ ਗਏ ਤਾਂ ਬਕਾਲੇ ਵਿਚ ਸੋਢੀ, ਮਸੰਦ ੨੨ ਮੰਜੀਆਂ ਡਾਹ ਕੇ ਬੈਠ ਗਏ,। ਅਤੇ ਸਭੇ ਹੀ ਗੁਰੂ ਬਣਕੇ ਆਪ ਨੂੰ ਪੁਜਾਉਣ ਲਗ ਪਏ। ਉਨ੍ਹਾਂ ਲਾਲਚੀਆਂ ਨੂੰ ਨਿਰੀ ਪੂਜਾ ਲੈਣੀ ਹੀ ਗੁਰਿਆਈ ਜਾਪਦੀ ਸੀ. ਹੋਰ ਕਰਨੀ ਵਲੋਂ ਤਾਂ ਬਚਿਆਂ ਵਾਂਙੂ ਅਣਜਾਣ ਹੀ ਸਨ'। ਸਚੇ ਗੁਰੂ ਦੇ ਪਤਾ ਨਾ ਲਗਣ ਤੇ ਬਨਾਉਟੀਆਂ ਦੇ ਜਾਲ ਥੋਂ ਸਿਖ ਸੰਗਤ ਸਭ ਨਕ ਜਿੰਦ ਆ ਗਏ

ਕਿ ਅਚਾਨਕ ਇਕ ਮੱਖਨ ਸ਼ਾਹ ਨਾਮੇ ਸੁਦਾਗਰ ਸੁਖਣਾ ਚੜ੍ਹਾਉਣ ਆਇਆ। ਭਾਈ ਮੈਂ ਜੇ ਵੇਖ ਕੇ ਡਾਢਾ ਘਬਰਾਇਆ। ਉਸ ਸੁਦਾਗਰ ਨੇ ਇਸ ਦਸ਼ਾ ਵੇਖ ਕੇ ਵਡੀ ਅਕਲ ਕੀਤੀ, ਦੋ ਦੋ ਮੁਹਰਾਂ ਨਾਲ ਇਕ ਬਣਾਉਟੀ ਗੁਰੂ ਅਗੇ ਰਖ ਕੇ ਮਥਾ ਟੇਕਿਆ। ਜਦ ਉਸਨੇ ਡਿਠਾ ਕਿ ਸਭੇ ਘੁਗੂਮਟ ਹੀ ਹਨ, ਤਾਂ ਪੁਛਣ ਲਗਾ, ਕਿ ਕੋਈ ਹੋਰ ਭੀ ਗੁਰੂ ਕੀ ਅੰਸ ਵਿਚੋਂ ਹੈ ? ਕਿਸੇ ਨੇ ਆਖਿਆ ਹਾਂ ਬਾਬਾ ਤੇਗਾ ਨਾਮੇ ਇਕ ਮਸਤ ਦਿਵਾਨਾ ਜਿਹਾ ਭੋਰੀ ਵਿਚ ਰਹਿੰਦਾ ਹੈ ਸੋ ਮੱਖਣ ਸ਼ਾਹ ਨੇ ਉਕਰ ਹੀ ਉਨ੍ਹਾਂ ਅਗੇ ਭੀ ਜਾ ਮੱਥਾ ਟੇਕਿਆ ਤਾਂ ਉਨਾਂ ਕਿਹਾ ਭਾਈ ਸਿਖਾ ਗੁਰੂ ਤਾਂ ਧਨ ਦੇ ਭੁਖੇ ਨਹੀਂ, ਪਰ ਤੂੰ ਕਿਉਂ ਸੁਖਨੋਂ ਹਾਰਿਓਂ। ਵੇਖ ਜਿਸ ਵੇਲੇ ਤੇਰਾ ਜਹਾਜ ਡੁਬਣ ਲਗਾ ਸੀ, ਤੂੰ ਉਸ ਵੇਲੇ ਗੁਰੂ ਅਗੇ ਅਰਦਾਸ ਕਰਕੇ ੫੦੦ ਮੋਹਰ ਸੁਖੀ ਸੀ, ਹੁਣ ਤੂੰ ਦੋ ਲਿਆਇਆ ਹੈਂ। ਇਹ ਸੁਣ ਕੇ ਸ਼ਾਹ ਪੈਰੀਂ ਪਿਆ ਤੇ ੫੦੦ ਮੋਹਰ ਰਖਕੇ ਖਿਮਾ ਚਾਹੀ। ਅਰ ਬੇਨਤੀ ਕੀਤੀ, ਕਿ ਸਾਧ ਸੰਗਤ ਗੁਰੂ ਕੀ ਢੂੰਡ ਵਿਚ ਥਕ ਗਈ ਹੈ ਆਪ ਪਰਗਟ ਹੋਵੋ, ਤਦ ਆਪ ਨੇ ਆਖਿਆ, ਕਿ ਭਾਈ ਇਹ ਕੰਮ ਡਾਢਾ ਕਠਨ ਹੈ, ਪਰ ਹਛਾ, ਗੁਰੂ ਹਰਿ

ਕ੍ਰਿਸ਼ਨ ਜੀ ਦੀ ਭਾਉਣੀ ਇਹੀ ਸੀ*

ਮੱਖਣ ਸ਼ਾਹ ਇਸ ਖ਼ੁਸ਼ੀ ਵਿਚ ਕੋਠੇ ਚੜ੍ਹ ਦੁਹਾਈ ਦੇਣ ਲਗਾ, 'ਗੁਰੂ ਲਾਧੋ ਰੇ' 'ਗੁਰੂ ਲਾਧੋ ਰੇ' ਸੋ ੯ ਵਿਸਾਖ ਸੰ: ੧੭੨੧ ਬਿ: ਨੂੰ ਗੁਰੂ ਤੇਗ ਬਹਾਦਰ ਜੀ ਗਦੀ ਪੁਰ ਬਿਰਾਜੇ, ਇਸ ਵੇਲੇ ਮਾਤਾ ਨਾਨਕੀ ਜੀ ਨੇ ਰੁਮਾਲ ਤੇ ਮੋਤੀਆਂ ਦੀ ਮਾਲਾ ਆਦਿਕ ਜੋ ਗੁਰੂ ਹਰਿ ਗੋਬਿੰਦ ਸਾਹਿਬ ਉਨਾਂ ਨੂੰ ਦੇ ਗਏ ਸਨ (ਕਿ ਜਦ ਇਨ੍ਹਾਂ ਦੀ ਗਦੀ ਦਾ ਵੇਲਾ ਆਵੇ ਤਾਂ ਇਨਾਂ ਜੋਗ ਦੇ ਦੇਵਣਾ) ਲਿਆ ਦਿਤਾ।

ਮੈਨਾ—ਮਾਤਾ ਜੀ ਗੁਰੂ ਜੀ ਨੇ ਅਵਤਾਰ ਕਦੋਂ ਧਾਰਿਆ ਸੀ ?

ਮਾਤਾ—ਸ੍ਰੀ ਅੰਮ੍ਰਿਤਸਰ ਜੀ ਵਿਖੇ ੧੯ ਮਘਰ ਸੁਦੀ ੨ ਸੰ: ੧੬੭੮ ਬਿ: ਐਤਵਾਰ ਅੱਧੀ ਰਾਤ ਨੂੰ ਆਪ ਨੇ ਇਸ ਜਗਤ ਵਿਖੇ ਅਵਤਾਰ ਕੀਤਾ. ਸ੍ਰੀ ਕਰਤਾਰ ਪੁਰ ਵਿਖੇ ੧੫ ਅੱਸੂ ਸੰਮਤ ੧੬੯੮ ਨੂੰ ਆਪਦਾ ਵਿਵਾਹ ਗੁਜਰੀ ਜੀ ਨਾਲ ਹੋਇਆ ਸੋ ਬੀਬੀ ਜਦ ਗੁਰੂ ਗਦੀ ਪਰ ਬਿਰਾਜੇ ਤਾਂ ਹਾੜ ਦੀ ਤਿਹਾਈ ਤੇ ਤਪਤ ਧਰਤੀ ਵਾਂਙੂ ਸੰਗਤਾਂ ਗੁਰੂ

---

*ਇਹ ਮਹਾਰਾਜ ਦਾ ਬਚਨ ਹੈ ਇਹ ਪੋਟ ਗੋਰੀ ਮੇਰੇ ਰਖਣ ਦੀ ਨਾਹੀਂ।

ਜੀ ਦੇ ਅੰਮ੍ਰਿਤ ਰੂਪੀ ਉਪਦੇਸ਼ਾਂ ਤੇ ਦਰਸ਼ਨ ਰੂਪੀ ਲੰਗਰ ਤੋਂ ਤ੍ਰਿਪਤ ਹੋਣ ਨੂੰ ਉਮੰਡ ਉਮੰਡ ਕੇ ਆਈਆਂ। ਇਹ ਪ੍ਰਤਾਪ ਦੇਖਕੇ ਧੀਰਮਲ ਆਦਿਕ ਸੋਢੀਆਂ ਨੇ ਗੁਸੇ ਵਿਚ ਆਕੇ ਗੁਰੂ ਜੀ ਪਰ ਹੱਲਾ ਕੀਤਾ। ਇਕ ਗੋਲੀ ਗੁਰੂ ਜੀ ਦੇ ਮਥੇ ਦੇ ਨਿਸ਼ਾਨ ਪੁਰ ਆ ਰਹੀ ਸੀ, ਜਿਸ ਨੂੰ ਗੁਰੂ ਜੀ ਨੇ "ਹੂੰ" ਕਰਕੇ ਹੀ ਆਪਣ ਤੋਂ ਦੂਰ ਹੀ ਧਰਤੀ ਪੁਰ ਡੇਗ ਦਿਤੀ। ਉਨ੍ਹਾਂ ਦੀ ਅਧਯਾਤਮਕ ਸ਼ਕਤੀ ਇਤੀ ਪ੍ਰਬਲ ਸੀ, ਕਿ ਜੜ੍ਹ ਵਸਤੂ ਭੀ ਹੁਕਮ ਦੇ ਤਾਬੇ ਹਨ। ਜਿਹਾਕੁ ਗੁਰੂ ਗ੍ਰੰਥ ਸਾਹਬ ਜੀ ਵਿਚ ਹੈ 'ਜੇ ਤੂੰ ਮੇਰਾ ਹੋਇ ਰਹਂ ਸਭ ਜਗ ਤੇਰਾ ਹੋਇ' ਧੀਰ ਮਲ ਦੇ ਇਸ ਧੱਕੇ ਪੁਰ ਸਾਂਤ ਦੇ ਭੰਡਾਰ ਗੁਰੂ ਜੀ ਨੇ ਕੋਈ ਕੌੜਾ ਬਚਨ ਨਹੀਂ ਕਿਹਾ, ਸਗੋਂ ਮਖਣ ਸ਼ਾਹ ਨੂੰ ਜਿਨੇ ਧੀਰਮਲ ਨਾਲ ਬਦਲਾ ਲੀਤਾ ਸੀ ਗੁਸੇ ਹੋਏ, ਅਰ ਲੁਟ ਦਾ ਮਾਲ ਮੁੜਾ ਘਲਿਆ। ਅਰ ਸਿਖਾਂ ਪ੍ਰਤਿ ਲਾਲਚ ਤ੍ਯਾਗਣ ਦਾ ਉਪਦੇਸ਼ ਕੀਤਾ।

ਸੰ: ੧੭੨੧ ਬਿ: ਵਿਚ ਗੁਰੂ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਜੀ ਵਿਚ ਮੱਖਣਸ਼ਾਹ ਦੇ ਬਹੁਤ ਕਸਣ ਕਰਕੇ ਆਏ, ਪਰ ਇਥੋਂ ਦੇ ਵਾਸਤੇਦਾਰ * ਇਹ

*ਪੂਜਾ ਸਾਂਭਣ ਵਾਲੇ

ਸਮਝਕੇ ਕਿ ਮਤਾਂ ਮਾਲਕ ਹੀ ਬਨ ਜਾਣ, ਹਰਿ ਮੰਦਰ ਜੀ ਦੇ ਦਰਵਾਜ਼ੇ ਆਣ ਕੇ ਲੁਕ ਗਏ ਮਹਾਰਾਜ ਇਸ਼ਨਾਨ ਕਰਕੇ ਬੇਰ ਹੇਠ, ਜਿਥੇ ਹੁਣ ਥੜਾ ਸਾਹਿਬ ਹੈ ਜਾ ਬੈਠੇ। ਅਰ ਵਾਸਤੇਦਾਰਾਂ ਨੂੰ "ਅੰਮ੍ਰਿਤ ਸਰੀਏ, ਅੰਦਰ ਸੜੀਏ" ਦੇ ਬੋਲ ਬਚਨ ਕਹੇ। ਫੇਰ ਇਥੋਂ ਪੂਰਬ ਵਲ ਤਿੰਨ ਕੋਹ ਪਰੇ ਵੱਲੇ ਪਿੰਡ ਵਿਚ ਚਲੇ ਗਏ।

ਇਹ ਗਲ ਸ਼ਹਿਰ ਵਿਚ ਧੁਮ ਗਈ, ਅਰ ਪ੍ਰੇਮੀ ਲੋਕ ਤੇ ਮਾਈਆਂ ਬੀਬੀਆਂ ਥਰ ਥਰ ਕੰਬ ਉਠੇ ਵਡੀ ਅਧੀਨਗੀ ਨਾਲ ਹਾਜ਼ਰ ਹੋਕੇ ਗੁਰੂ ਜੀ ਥੋਂ ਭੁਲ ਬਖਸ਼ਾਉਣ ਲਈ ਬੇਨਤੀ ਕੀਤੀ, ਮਹਾਰਾਜ ਜੀ ਨੇ ਇਤਨਾ ਪ੍ਰੇਮ ਵੇਖ ਕੇ ਆਗਿਆ ਕੀਤੀ ਕਿ ਸਾਡਾ ਬਚਨ ਇਕ ਪ੍ਰਤਖ ਗਲ ਦਾ ਵਰਨਣ ਹੈ ਅਰਥਾਤ ਹਰਮੰਦਰ ਦੇ ਵਾਸਤੇਦਾਰਾਂ ਸਾਡੇ ਨਾਲ ਅੰਦਰੋਂ ਵਿਰੋਧ ਦੀ ਅੱਗ ਨਾਲ ਪ੍ਰਜ੍ਵਲਤ ਹੋਇਆਂ ਵਾਲਾ ਕੰਮ ਕੀਤਾ। ਅਬ ਇਹ ਦਸ਼ਾ ਇਕੁਰ ਹੀ ਰਹੇਗੀ। ਕਿਉਂਕਿ ਓਹ ਇਸ ਧਰਮ ਕਾਰਜ ਨੂੰ ਦੁਨਿਆਵੀ ਵਰਤਸੀ ਤੋਂ ਖੋਟੀ ਸਮਝਦੇ ਹਨ। ਅਤ ਜਿਥੇ ਮਾਯਾ ਧਰਮ ਪਰ ਪ੍ਰਬਲ ਹੋਵੇ, ਦ੍ਵੈਖ ਕਪਟ ਆਦਿਕ ਜ਼ਰੂਰ ਹੁੰਦੇ ਹਨ ਜਿਹਾਕੁ ਹੈ 'ਮਾਇਆ ਧਾਰੀ ਅਤਿ ਅੰਨਾਂ ਬੋਲਾ

ਸੈਂਖਣਾ ਨ ਸਕਣਗੀ ਅਰੁ ਰੋਲ ਘਚੋਲਾ' ਗੁਰਾਂ ਤੇ ਪ੍ਰਤ ਗੁਰਾਂ ਦੀਆਂ ਖੁਸ਼ੀਆਂ ਹਨ, ਗੁਰੂ ਅਮਰ ਦੇਵ ਜੀ ਦੇ ਉਤਮ ਵਾਕ "ਅੰਮ੍ਰਿਤਸਰ, ਮੁਕਤੀ ਦਾ ਘਰ" ਪ੍ਰਫੁਲਤ ਹਨ, ਅਤੇ ਸਦੀਵ ਰਹਿਣਗੇ ॥

ਤੁਹਾਡੇ 'ਚ ਧਰਮ, ਸਾਧੂ ਸੇਵਾ ਅਤੇ ਦੀਨ ਰਖਯਾ ਭਜਨ ਆਦਿਕ ਗੁਣ ਵਾਸ ਰਖਣਗੇ। ਸੋ ਬੀਬੀ ਜੋ ਕੋਈ ਸ੍ਰੀ ਦਰਬਾਰ ਸਾਹਬ ਵਿਚ ਸਵੇਰੇ ਦੇ ਤਿੰਨ ਵਜੇ ਜਾਵੇ, ਤਾਂ ਮਹਾਰਾਜ ਜੀ ਦੇ ਇਸ ਵਾਕ ਨੂੰ ਪੂਰਾ ਹੋਇਆ ਦੇਖ ਲਵੇ।

ਮੈਨਾ ਬਾਬੇ ਜਾ ਫਿਰ ਹੋਇਆ, ਹੁਣ ਅੰਮ੍ਰਿਤਸਰ ਕਦ ਚਲੋਗੇ।

ਮਾਤਾ—ਬਾਬੀ ਤੇਰੇ ਪਿਤਾ ਜੀ ਆਖਦੇ ਸਨ, ਕਿ ਗੁਰਪੁਰਬ ਸਤਮੀ ਪੋਹ ਵਿਚ ਐਤਕੀ ਸ੍ਰੀ ਅੰਮ੍ਰਿਤਸਰ ਹੀ ਚਲਕੇ ਮਨਾਵਾਂਗੇ।

ਮੈਨਾ—(ਖੁਸ਼ ਹੋਕੇ) ਬਹੁਤ ਅਛਾ।

ਮਾਤਾ—ਪਿੰਡ ਵੱਲੇ ਵਿਚ ਹੁਣ ਹਰ ਵਰੇ ਮਾਘ ਦੀ ਪੂੰਨਿਆਂ ਨੂੰ ਮੇਲਾ ਲਗਦਾ ਹੈ।

ਫੇਰ ਗੁਰੂ ਜੀ ਮਾਤੇ ਟੱਬਰ ਸਮੇਤ ਕੀਰਤ ਪੁਰ ਅਪੜੇ ਇਨਾਂ ਦੇ ਉਪਦੇਸ਼ ਬਾਡੇਹੀ ਮਿਠੇ ਤੇ ਦਿਲਾਂ ਵਿਚ ਘਰ ਕਰਨ ਵਾਲੇ ਸਨ। ਸੰਗਤਾਂ ਦੂਰੋਂ 2 ਆਉਂਦੀਆਂ, ਲੰਗਰ ਆਦਿਕ ਦੀ ਰੌਣਕ ਬਹੁਤ

ਸੀ, ਪਰ ਉਥੋਂ ਦੇ ਸੋਢੀ ਵਿਰੋਧੀ ਹੋਣੇ ਸਭਨਾਂ ਲਈ ਭਲੇ ਸ਼ਾਂਤੀ ਦੀ ਖਾਤਰ ਗੁਰੂ ਜੀ ਨੇ ਉਥੋਂ ਤੁਰ ਕੇ ਸਤਲੁਜ ਦੇ ਕੰਢੇ ਕਹਿਲੂਰੀਆਂ ਤੋਂ ਭੋਂ ਮੁੱਲ ਲੈ ਕੇ ਸੰ: ੧੭੨੨ ਬਿ: ਵਿਖੇ ਇਕ ਨਗਰ ਵਸਾਇਆ ਅਰ ਅਨੰਦ ਪੁਰ ਨਾਉਂ ਧਰਿਆ।

ਕੁਝ ਦਿਨ ਇਥੇ ਰਹਿਕੇ ਗੁਰੂਜੀ ਨੇ ਸਾਵਿਣ ਦੇ ਪਰੋਪਕਾਰੀ ਬਦਲ ਵਾਂਙੂ ਆਪਣੇ ਅੰਮ੍ਰਿਤ ਰੂਪੀ ਉਪਦੇਸ਼ਾਂ ਦੁਆਰਾ ਮੂੜ੍ਹ ਤੇ ਪਾਪੀਆਂ ਦੇ ਧਰਮ ਵਲੋਂ ਬੰਜਰ ਦਿਲਾਂ ਪੁਰ ਬਰਖਾ ਕਰਕੇ, ਨੈਣਪਤ ਕਲੌਟ ਦਾ ਧਮਾਜਰਾ, ਟਾਹੂਮਾਜਰਾ, ਮਾਲੋਵਾਲ ਆਦਿ ਕਾ ਪਿੰਡਾਂ ਥਾਣੀ ਹੁੰਦੇ ਹੋਏ ਸੀ ਖਨਾਮੇ ਪਿੰਡ ਵਿਚ ਅਪੜਕੇ ਇਕ ਪਿੰਡ ਵਿਚ ਡੇਰਾ ਕੀਤਾ ਤਰਸੇ ਵਿਚ ਦਯਾ ਦੇ ਸਾਗਰ ਗੁਰੂ ਜੀ ਨੇ ਅਨੇਕਾਂ ਰੋਗੀਆਂ ਨੂੰ ਅਰੋਗਤਾ ਬਖ਼ਸ਼ੀ।

ਮੈਨਾ—ਬੇਬੇ ਜੀ ਗੁਰੂ ਜੀ ਹਕੀਮ ਭੀ ਸਨ।

ਮਾਲਾ—ਬਾਜੀ ਉਹ ਤਾਂ ਸੱਚੇ ਹਕੀਮ ਸਨ, ਜੋ ਆਤਮਾ ਦੇ ਰੋਗ ਅਰਥਾਤ ਪਾਪਾਂ ਨੂੰ ਬਖਸ਼ ਕੇ ਨਾਮ ਦਾਨ ਦ੍ਰਿੜਾਉਂਦੇ ਤੇ ਧਰਮ ਦੀ ਅਰੋਗਤਾ ਵੰਡਦੇ ਸਨ, ਸ਼ਰੀਰਕ ਰੋਗਾਂ ਦਾ ਦੂਰ ਕਰਨਾ ਉਨ੍ਹਾਂ ਅਗੇ ਕੀ ਗੱਲ ਸੀ? ਮਾਲਵੇ ਵਿਚ ਵਡੇ ੨ ਚੋਰ ਧਾੜਵੀ ਮੰਦ ਕਰਮੀਆਂ ਨੇ ਜਦ ਗੁਰੂ ਜੀ ਦੇ

ਉਪਦੇਸ਼ ਸੁਣੈ, ਝੂਟ ਧਰਮੀ ਹੋਗਏ ਮਹਾਰਾਜ ਜੋ ਭੀ ਬਾਣੀ ਉਹ ਥੀ ਬਿਰਾਗ ਮਈ ਹੈ ਤੇ ਮਨਾਂ ਨੂੰ ਅਜਿਹਾ ਖਿਚਦੀ ਹੈ, ਕਿ ਜਗਤ ਦੀ ਅਨਸਥਿਰਤਾ ਦੀ ਇਕ ਮੂਰਤ ਅਖਾਂ ਅਗੇ ਖਿਚੀ ਜਾਂਦੀ ਹੈ।

ਲਿਖਿਆ ਹੈ, ਕਿ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਵੇਲੇ ਕਈ ਥਾਈਂ ਪਤ੍ਰੇ ਕੋਰੇ ਛੱਡ ਦਿਤੇ ਸਨ, ਭਾਈ ਨਾਵੇਂ ਗੁਰੂ ਜੀ ਨੇ ਬਾਣੀ ਰਚਣਗੇ, ਉਥੇ ਲਿਖੀ ਜਾਵੇ ਸੋ ਉਕਰ ਹੀ ਹੋਇਆ।

ਮੈਨਾ—ਤੇ ਭਾਬੇ ਜੀ ਤੁਸਾਂ ਕਿਹਾ ਸੀ, ਕਿ ਗੁਰੂ ਜੀ ਦਾ ਲੰਗਰ ਚਲਦਾ ਸੀ, ਅਰ ਗੁਰੂ ਜੀ ਨੇ ਜ਼ਮੀਨ ਖਰੀਦੀ ਆਦਿਕ, ਏਹ ਕੰਮ ਸਾਰੇ ਮਾਯਾ ਦੇ ਹਨ, ਤੇ ਸਤਿਗੁਰੂ ਮਾਇਆ ਨੂੰ ਕਿਉਂ ਵਰਤਦੇ ਸਨ ?

ਮਾਤਾ—ਕਾਕੀ ਇਹ ਤਾਂ ਗਲ ਖਾਲਸਾ ਧਰਮ ਵਿਚ ਵਾਧੇ ਦੀ ਹੈ, ਸਤਿਗੁਰਾਂ ਨੇ ਸਾਨੂੰ ਮਾਯਾ ਦੀ ਰੋਕ ਨਹੀਂ ਕੀਤੀ, ਉਨ੍ਹਾਂ ਦਾ ਆਸ਼ਯ ਇਹ ਹੈ, ਕਿ ਕਿਰਤ ਕਰਕੇ ਖਟੋ, ਤੇ ਧਰਮ ਨਾਲ ਖਾਓ, ਤੇ ਉਸਨੂੰ ਚੰਗੀ ਤਰਾਂ ਵਰਤੋ। ਬਦਨੀਤੀ ਨਾ ਕਰੋ ਤੇ ਨਾ ਮਾਯਾ ਵਿਚ ਮਸਤ ਹੋਕੇ ਕਰਤਾਰ ਨੂੰ ਭੁ-ਲਾਓ ਜਿਹਾ ਕੁ ਵਾਕ ਹੈ, 'ਖਟ ਘਾਲ ਕਿਛੁ ਹਥਹੁ

ਹੋਇ, ਨਾਨਕ ਰਾਹੁ ਪਛਾਣਹਿ ਸੇਇ"

ਗੁਰੂ ਜੀ ਦਾ ਖਜ਼ਾਨਾ ਕਿਰਤੀਆਂ, ਦਸਵੰਧ, ਚੜ੍ਹਾਵੇ ਤੇ ਭੇਟਾ ਨਾਲ ਭਰਪੂਰ ਰਹਿੰਦਾ ਸੀ, ਸੋ ਉਸ ਧਰਮ ਅਰਥ ਰੁਪਯੇ ਨੂੰ ਗੁਰੂ ਜੀ ਧਰਮ ਕਾਰਜਾਂ ਪੁਰ ਲਾ ਦਿੰਦੇ ਸਨ। ਅਨੇਕਾਂ ਖੂਹ ਅਤੇ ਬਾਉਲੀਆਂ ਲਗਵਾਈਆਂ, ਮੰਦਰ ਬਣਵਾਏ ਜਿਨਾਂ ਨਾਲ ਅਜ ਤੀਕ ਰਸਤਾਂ ਲਗੀਆਂ ਹੋਈਆਂ ਹਨ ਪੁੰਨ ਦਾਨ ਦਾ ਕੋਈ ਓੜਕ ਨਹੀਂ ਸੀ ਗਰੀਬਾਂ ਤੇ ਦੁਖੀਆਂ ਦੀ ਪਾਲਨਾ ਹੁੰਦੀ ਸੀ, ਗਲ ਕਾਹਦੀ ਇਸ ਧਨ ਨੂੰ ਓਹ ਬੜੀ ਹੀ ਉਦਾਰਤਾ ਨਾਲ ਜਗਤ ਦੇ ਲਾਭ ਵਾਸਤੇ ਖਰਚ ਕਰਦੇ ਰਹੇ। ਹੋਰ ਆਪ ਤਾਂ ਓਹ ਨਾਮ ਧਨ ਦੇ ਸ਼ਾਹ ਸਨ, ਇਸ ਝੂਠੇ ਧਨ ਦੀ ਉਨ੍ਹਾਂ ਨੂੰ ਕੋਈ ਲੋੜ ਨਹੀਂ ਸੀ।

ਇਸ ਪਿੰਡ ਵਿਚ ਇਕ ਮਲੂਕਾ ਨਾਮੇ ਚੌਧਰੀ ਜਵੰਦੇ ਗੋਤ ਦਾ ਬਾਈਆਂ ਕੁ ਪਿੰਡਾਂ ਦਾ ਮਾਲਕ ਸੀ ਇਹ ਵਡਾ ਅਭਿਮਾਨੀ ਤੇ ਲੋਕਾਂ ਨੂੰ ਤੰਗ ਕਰਦਾ ਸੀ, ਗੁਰੂ ਜੀ ਨਾਲ ਭੀ ਹੈਂਕੜ ਨਾਲ ਵਰਤਿਆ, ਲੋਕਾਂ ਨੇ ਗੁਰੂਜੀ ਪਾਸ ਉਸ ਵਲੋਂ ਬੇਨਤੀ ਕੀਤੀ ਬਚਨ ਹੋਇਆ, ਘਾਬਰੋ ਨਹੀਂ ਇਸਦੇ ਕੁਕਰਮਾਂ ਦਾ ਫਲ ਇਸਨੂੰ ਮਿਲਨ ਵਾਲਾ ਹੈ। "ਜਵੰਦੇ ਅਕਲ ਦੇ ਅੰਧੇ, ਇਨਾਂ ਦਾ ਬਾਈਆਂ, ਤੇਈਆਂ

ਹੋਸੀ ਬੇਈਆ ਬੇਈਆਂ" ਸੋ ਥੋੜੇ ਚਿਰ ਮਗਰੋਂ ਹੀ ਉਸਦੀ ਜੜ੍ਹ ਮੇਖ ਨਾ ਰਹੀ, ਅਰ ਪਿੰਡਾਂ ਦਾ ਬੀ ਨਾਂ ਥੇਹ ਨਹੀਂ ਰਿਹਾ, ਅਭਿਮਾਨੀ ਲੋਕ ਕਰਮਾਂ ਦਾ ਫਲ ਭੁਗਤ ਗਏ।

ਕਿਸੇ ਸਫਰ ਵਿਚ ਮੀਹਾਂ ਨਾਮੇ ਇਕ ਪਾਣੀ ਭਰਨ ਵਾਲੇ ਪੁਰ ਗੁਰੂ ਜੀ ਦੀ ਅਜਿਹੀ ਕ੍ਰਿਪਾ ਹੋਈ ਕਿ ਉਹ ਬੀ ਸਚੇ ਰੰਗ ਵਿਚ ਰੰਗਿਆ ਗਿਆ, ਅਰ ਉਪਦੇਸ਼ ਕਰਨ ਲਗ ਪਿਆ, ਹੁਣ ਤੀਕ ਉਸਦੀ ਸੰਪਦਾ ਚਲਦੀ ਹੈ ਫੇਰ ਇਕ ਤ੍ਰਲੋਕਦਾਸ ਨਾਮੇ ਬੈਰਾਗੀ ਜੋ ਪਿੰਡ ਬਹਿਰਖਸ ਵਿਖੇ ਰਹਿੰਦਾ ਸੀ, ਗੁਰੂ ਜੀ ਦੇ ਉਪਦੇਸ਼ ਸੁਣਕੇ ਕਬੀਰ ਜੀ ਦੇ ਉਸ ਵਾਕ ਮੂਜਬ "ਕਬੀਰ ਸਤਿਗੁਰੂ ਸੂਰਮੇ ਬਾਹਿਆ ਬਾਨ ਜੁ ਏਕ। ਲਾਗਤਹੀ ਭੁਇ ਗਿਰ ਪੜਿਆ ਪਰਾ ਕਰੇਜੇ ਛੇਕ" ਆਪਣੀ ਸਿਖੀ ਸੇਵਕੀ ਸਮੇਤ ਗੁਰੂ ਕਾ ਸਿਖ ਹੋਇਆ। ਅਤੇ ਉਨਾਂ ਦੇ ਪਊਏ ਤੇ ਪੋਥੀ ਜੋ ਤ੍ਰਿਲੋਕ ਦਾਸ ਨੇ ਲੀਤੇ ਸਨ, ਹੁਣ ਤੀਕ ਉਥੇ ਪਏ ਹਨ।

ਫੇਰ ਆਗਰਾਂ, ਮਥਰਾ (ਜਿਥੇ ਇਕ ਟਿਲਾ ਗੁਰੂ ਜੀ ਦੀ ਯਾਦਗਾਰ ਹੈ) ਪ੍ਰਯਾਗ ਕਾਸ਼ੀ (ਇਥੇ ਬੀ ਇਕ ਮੰਦਰ ਹੈ) ਹੁੰਦੇ ਹੋਏ ਅਰ ਉਪਦੇਸ਼ਾਂ ਦਾ ਲੰਗਰ ਵਰਤਾਉਂਦੇ ਹੋਏ ਗਯਾ ਅਪੜੇ ਫੇਰ ਪਟਣੇ

ਾਏ, ਇਥੇ ਰਾਜਾ ਬਿਸ਼ਨ ਸਿੰਘ ਜੈਪੁਰ ਵਾਲਾ
ਪਦੇਸ਼ ਸੁਣਕੇ ਕ੍ਰਤਾਰਥ ਹੋਯਾ। ਇਹ ਰਾਜਾ
ਆਸਾਮ ਦੀ ਮੁਹਿਮ ਉਤੇ ਔਰੰਗਜ਼ੇਬ ਦਾ ਘਲਿਆ
ਆ ਰਿਹਾ ਸੀ, ਬਹੁਤ ਅਧੀਨਗੀ ਨਾਲ
ਗੁਰੂ ਜੀ ਨੂੰ ਨਾਲ ਲਿਜਾਣ ਵਾਸਤੇ ਬੇਨਤੀਆਂ
ਕਰਨ ਲਗਾ, ਸੋ ਮਹਾਰਾਜ ਜੀ ਇਹ ਵਿਚਾਰ ਕੇ
ਕ ਜਿਧਰ ਚਲਾਂਗੇ, ਉਪਦੇਸ਼ ਹੀ ਕਰਾਂਗੇ ਅਰ
ਭ ਥਾਂ ਪਰਮੇਸ਼ੁਰ ਦੀ ਸ੍ਰਿਸਟੀ ਹੈ, ਸਭ ਨੂੰ ਕ੍ਰਿਤਾ
ਦ ਕਰਨਾ ਜੋਗ ਹੈ ਤੁਰ ਪਏ, ਅਰ ਮੁੰਘੇਰ, ਮੁਰ
ਾ ਬਾਦ, ਕਈ ਥਾਵਾਂ ਹੁੰਦੇ ਹੋਏ ਢਾਕੇ ਪਹੁੰਚੇ,
ਏਥੇ ਮਸੰਦ ਤੇ ਸਿਖੀ ਅਗੇ ਬੀ ਸੀ, ਸੰਗਤਾਂ ਬਹੁਤ
ਆਈਆਂ, ਅਰ ਉਪਦੇਸ਼ ਪਾਕੇ ਤ੍ਰਿਪਤ ਹੋਈਆਂ
ਾਕੇ ਵਿਚ ਉਸ ਵੇਲੇ ਦਾ ਗੁਰੂਜੀ ਦਾ ਪਲੰਘ
ਹੁਣ ਤੀਕ ਮੌਜੂਦ ਹੈ।

ਰਾਜਾ ਰਾਮ ਰਾਇ ਜੋ ਅਸਾਮ ਦਾ ਵਾਲੀ ਸੀ,
ਗੁਰੂ ਜੀ ਦਾ ਪ੍ਰਤਾਪ ਤੇ ਸਤ੍ਯਤਾ ਦੇਖਕੇ ਚਰਨੀਂ ਆ
ਪਿਆ। ਗੁਰੂ ਜੀ ਨੇ ਬਿਸ਼ਨ ਸਿੰਘ ਨਾਲ ਸੁਲ੍ਹਾ*
ਕਰਾ ਦਿਤੀ। ਬਿਸਨ ਸਿੰਘ ਨੇ ਬਹੁਤ ਧਨ ਭੇਟਾ

*ਜੇਕਰ ਗੁਰੂ ਜੀ ਨਾ ਹੋਂਦੇ ਤਾਂ ਜੰਗ ਜ਼ਰੂਰ
ਹੁੰਦਾ ਤੇ ਹਜ਼ਾਰਾਂ ਖੂਨ ਹੁੰਦੇ।

ਕੀਤਾ, ਜੋ ਗੁਰੂ ਜੀ ਨੇ ਸਾਰੀ ਦੁਖੀ ਪ੍ਰਜਾ ਨੂੰ ਵੰਡ ਦਿਤਾ, ਅਤੇ ਉਥੇ ਇਕ ਥਾਉਂ ਪੁਰ ਜਿਥੇ ਕਦੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ, ਤੇ ਉਪਦੇਸ ਕੀਤੇ ਸਨ, ਗੁਰੂ ਤੇਗ ਬਹਾਦਰ ਜੀ ਨੇ ਇਕ ਉੱਚਾ ਉੱਚਾ ਟਿਲਾ, ਤੇ ਉਸ ਪੁਰ ਬਨਵਾਇਆ, ਜੋ ਆ ਕਢੇ ਹਨ, ਹੁਣ ਤੀਕ ਮੌਜੂਦ ਹੈ, ਅਰ ਦਸ ਦਸ ਕੋਹ ਥੋਂ ਦਿਖਾਈ ਦਿੰਦਾ ਹੈ।

ਆਸਾਮ ਦਾ ਰਾਜਾ ਰਾਮਰਾਇ ਬੀ ਗੁਰੂ ਕਾ ਸਿਖ ਹੋਇਆ। ਗੁਰੂ ਜੀ ਨੇ ਪ੍ਰਸੰਨ ਹੋਕੇ ਆਪਦੀ ਮੋਹਰ ਉਸਦੇ ਸ਼ਰੀਰ ਪੁਰ ਲਾਕੇ ਵਰ ਦਿਤਾ, ਕਿ ਤੇਰੇ ਘਰ ਪੁਤ੍ਰ ਹੋਵੇਗਾ, ਅਰ ਇਹ ਨਿਸ਼ਾਨ ਉਸ ਦੇ ਮਥੇ ਪੁਰ ਹੋਵੇਗਾ, ਸੋ ਅਜਿਹਾ ਹੋਇਆ।

ਇਥੋਂ ਬੰਗਾਲੇ ਤੇ ਉੜੀਸੇ ਆਦਿਕ ਥਾਂਈ ਉਪਦੇਸ਼ ਦਾ ਭੰਡਾਰ ਵੰਡਦ ਲੋਕਾਂ ਨੂੰ ਤਾਰਦੇ ਜੇਠ ੧੭੨੪ ਬਿ: ਵਿਚ ਪਟਨੇ ਜਿਥੇ ਸਾਰੇ ਟਬਰ ਨੂੰ ਛਡ ਗਏ ਸਨ, ਆ ਪਹੁੰਚੇ ਇਨਾਂ ਦੇ ਮਗਰੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਸੀ, ਜਿਨਾਂ ਨੂੰ ਦੇਖਕੇ ਆਪ ਵਡੇ ਪ੍ਰਸੰਨ ਹੋਏ। ਫੇਰ ਥੋੜੇ ਚਿਰ ਮਗਰੋਂ ਹੀ ਦੇਸ਼ਾਟਨ ਕਰਦੇ, ਉਪਦੇਸ ਦੇਂਦੇ ਕੀਰਤ ਪੁਰ ਅਪੜੇ। ਫੇਰ ਅਨੰਦ ਪੁਰ ਆ ਗਏ; ਸੰਗਤਾਂ ਦਰਸ਼ਨ ਨੂੰ ਆਈਆਂ ਜਿਕੂਰ ਸੂਰਜ ਦਾ

ਪ੍ਰਕਾਸ਼ ਵੇਖਕੇ ਪੰਖੀ ਘੁਰਿਆ ਵਿਚੋਂ ਨਿਕਲ ੨ ਕੇ ਗਾਉਂਦੇ ਤੇ ਅਨੰਦ ਹੁੰਦੇ ਹਨ । ਕੁਝ ਚਿਰ ਮਗਰੋਂ ਗੁਰੂ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਟਨਿਓਂ ਸਦਵਾ ਘਲਿਆ ।

ਔਰੰਗਜ਼ੇਬ ਪਾਤਸ਼ਾਹ ਜਿਸਨੇ ਡਾਢੀ ਅਨੀਤ ਚੁਕੀ ਹੋਈਸੀ,ਹਿੰਦੂਆਂਨੂੰ ਦਿਨੋਦਿਨ ਵਧਤੋਂ ਵਧ ਸਤਾਉਣ ਲਗਾ ਧਕੇ ਧਕੀ ਹਿੰਦੂਆਂ ਨੂੰ ਮੁਹੰਮਦੀ ਕਰਨ ਦਾ ਹੁਕਮ ਦਿਤਾ। ਸੋ ਉਸ ਦੀ ਕਹਿਰ ਦੀ ਤਲਵਾਰ ਦੇ ਅਗੇ ਹਿੰਦੂ ਲੋਗ ਇਕੁਰ ਉਸ ਦੇ ਦੀਨ ਵਿਚ ਰਲਦੇ ਗਏ, ਜਿਕੁਰ ਦਾਵਾਨਲ ਦੀ ਅਗ ਵਿਚ ਬਣ ਦਗਧ ਹੋ ਜਾਂਦਾ ਹੈ ; ਭਾਰਤ ਭੂਮੀ ਤੋਂ ਚੌਹਾਂ ਪਾਸਿਆਂਵਲੋਂ ਹਾਹਾਕਾਰ ਦੇਨਾਰੇ ਉਠੇ। ਪਿੰਡਾਂ ਦੇ ਪਿੰਡ ਜਿੰਦਾਂ ਪਜਾਰੀਆਂ ਕਰਕੇ ਹਜ਼ਾਰਾਂ ਵਰਿਹਾਂ ਦੇ ਸਨਾਤਨ ਧਰਮ ਨੂੰ ਤਿਆਗ ਕੇ ਮਲੇਛਪੁਣਾਂ ਕਬੂਲ ਕਰਨ ਲਗੇ ਪਰ ਧਰਮੀ ਹਾਇ ! ਧਰਮੀਆਂ ਦੇ ਪਵਿਤ੍ਰ ਲਹੂ ਨਾਲ ਧਰਤੀ ਦੀ ਛਾਤੀ ਸੜ ਉਠੀ। ਅਨਾਥ ਬਚਿਆਂ, ਵਿਧਵਾ ਇਸਤ੍ਰੀਆਂ, ਇਕਲੌਤਿਆਂ ਦੀਆਂ ਮਾਵਾਂ ਦਾ ਹਾ-ਹਾ ਕਾਰ ਭੂਮੰਡਲ ਥੋਂ ਉਠਕੇ ਸਚਖੰਡ ਤੀਕ ਅਪੜਿਆ ਇਸ ਪਾਤਸ਼ਾਹ ਦੇ ਪਰਜਾ ਪੁਰਜ਼ੁਲਮ ਅਤਯੰਤ ਹਨ। ਅਰ ਸਭ ਧਰਮ ਭੀ ਰਖਤਾ ਤੇ

ਅਨਾਥ ਪ੍ਰਜਾ ਅਰ ਹਿੰਦੂ ਕੌਮ ਦੇ ਬਚਾਉ ਤੇ ਪਾਪ ਰਾਜ ਦੇ ਨੈਸ਼ਟ ਕਰਨ ਅਰ ਸਤ ਧਰਮ ਦੇ ਦ੍ਰਿੜ ਕਰਨ ਦਾ ਕੰਮ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੇ ਸਿਰ ਪਿਆ ਅਰ ਉਨਾਂਦੇ ਪਿਛੋਂ ਕੰਮ ਸੰਭਾਲਨ ਵਾਸਤੇ ਸ੍ਰੀ ਗੁਰੂ ਗੋਬਿੰਦਸਿੰਘ ਜੀ ਦਾ ਅਵਤਾਰ ਬੀ ਹੋ ਹੀ ਚੁਕਾ ਸੀ। ਇਸ ਕਰਕੇ ਜਦ ਕਸ਼ਮੀਰ ਆਦਿਕ ਦੂਰ ਦੇਸ਼ਾਂ ਥਾਂ ਦੁਖੀ ਪ੍ਰਜਾ ਨੇ ਦੀਨਾ ਬੰਧੂ ਗੁਰੂ ਜੀ ਪਾਸ ਫਰਯਾਦ ਕੀਤੀ, ਤਦ ਆਪ ਨੇ ਸਭ ਦੀ ਤਸੱਲੀ ਕਰਕੇ ਕਿਹਾ, ਕਿ ਸਾਡਾ ਸਰੀਰ ਗੁਰੂ ਨਾਨਕ ਦੇਵ ਜੀ ਦੇ ਸਤ ਧਰਮ ਦੇ ਬਚਾਉ ਤੇ ਦੁਖੀ ਪ੍ਰਜਾਦੀ ਰਖਯਾ ਹਿਤ ਕੁਰਬਾਨ ਹੋਵੇ ਗਾ।

ਔਰੰਗਜ਼ੇਬ ਕੋਲ ਰੋਜ਼ ਦੇ ਰੋਜ਼ ਮੁਹੰਮਦੀ ਦੀਨ ਦੇ ਵਾਧੇ ਦੀਆਂ ਰਪੋਟਾਂ ਪਹੁੰਚਦੀਆਂ ਸਨ, ਪਰ ਹੁਣ ਕਈ ੨ ਰਪੋਟਾਂ ਵਿਚ ਇਹੋ ਜਹੀਆਂ ਖਬਰਾਂ ਹੁੰਦੀਆਂ ਸਨ "ਪਿੰਡ ਦੂਸੋ ਕੇ ਦੇ ਲੋਕਾਂ ਪ੍ਰਤ ਕਲਾਮ ਨੇ ਤਾਸੀਰ ਨਹੀਂ ਕੀਤੀ, ਤਲਵਾਰ ਥੋਂ ਨਹੀਂ ਡਰੇ, ਬਹੁਤ ਵਢੇ ਗਏ ਪਰ ਇਸਲਾਮ ਨਹੀਂ ਕਬੂਲਿਆ। ਕਾਰਣ ਇਹ ਹੈ ਕਿ ਗੁਰੂ ਤੇਗ ਬਹਾਦਰ ਨੂੰ ਮੰਨਦੇ ਹਨ, ਇਹ ਨਬੀ ਦੇ ਦੀਨ ਥੋਂ ਨੱਕ ਚਾੜ੍ਹਦੇ ਹਨ, ਫੇਰ ਕਿਧਰੋਂ ਖਬਰ ਆਈ 'ਕਿ ਇਸ ਨਗਰ ਕੋਈ ਤੇਗ ਬਹਾਦਰ

ਹਿੰਦੂ ਫ਼ਕੀਰ ਹੈ ਉਸਦੀ ਸਿਖ੍ਯਾ ਨੇ ਤਾਸੀਰ ਕੀਤੀ ਹੈ, ਕਿ ਲੋਕ ਮੌਤੋਂ ਨਹੀਂ ਡਰਦੇ ਕਸ਼ਮੀਰ ਦੇ ਪੰਡਤਾਂ ਨੇ (ਜੋ ਗੁਰੂ ਜੀ ਪਾਸ ਰਖ੍ਯਾ ਲੈਨ ਆਏ ਸਨ ਅਤੇ ਗੁਰੂ ਜੀ ਨੇ ਰਖ੍ਯਾ ਦਾ ਨੇਮ ਕੀਤਾ ਸੀ) ਪਾਤਸ਼ਾਹ ਨੂੰ ਕਿਹਾ ਕਿ ਸਾਡਾ ਗੁਰੂ ਕਰਾਮਾਤ ਵਾਲਾ ਗੁਰੂ ਤੇਗ ਬਹਾਦਰ ਹੈ, ਅਸੀਂ ਉਸਦੇ ਪਿਛੇ ਹਾਂ, ਜੇ ਓਹ ਤੁਹਾਡੇ ਦੀਨ ਵਿਚ ਆਵੇ ਤਾਂ ਅਸੀਂ ਸਾਰੇ ਆ ਜਾਵਾਂਗੇ।

ਇਧਰੋਂ ਰਾਮ ਰਾਇ ਆਦਿਕ ਘਰ ਦੇ ਵੈਰੀਆਂ ਨੇ ਦਾਓ ਪਾਕੇ ਪਾਤਸ਼ਾਹ ਦੇ ਕੰਨ ਭਰਨੇ ਅਰੰਭ ਕੀਤੇ, ਇਹ ਤੇਗ ਬਹਾਦਰ ਤੁਹਾਡੇ ਦੀਨ ਨੂੰ ਬੀ ਰੋਕਦਾ ਹੈ, ਤੇ ਤੁਹਾਡੇ ਰਾਜ ਨਸ ਕਰਨ ਦੇ ਬੰਦੋਬਸਤ ਵਿਚ ਬੀ ਹੈ।

ਇਧਰ ਗੁਰੂ ਤੇਗ ਬਹਾਦਰ ਜੀ ਬੀ ਆਪਣੇ ਉਪਦੇਸ਼ਾਂ ਵਿਚ ਤਤਪਰ ਸਨ ਅਤੇ ਲੋਕਾਂ ਦੇ ਮੋਏ ਦਿਲਾਂ ਵਿਚ ਧਰਮ ਦੀ ਜਾਨ ਪਾ ਰਹੇ ਸਨ, ਅਤੇ ਇਕ ਅਕਾਲ ਦੇ ਸਿਮਰਨ ਦਾ ਨਿਯਮ ਲੋਕਾਂ ਦੇ ਦੇ ਹਿਰਦਿਆਂ ਵਿਚ ਦ੍ਰਿੜ੍ਹ ਰਹੇ ਸਨ, ਜਿਸ ਕਰਕੇ ਮੁਸਲਮਾਨਾਂ ਦੇ ਦੀਨ ਨਾਲੋਂ ਉਨ੍ਹਾਂ ਦੀ ਤਲਵਾਰ ਨੂੰ ਨੇਕੀ ਚੰਗਾ ਸਮਝਣ ਲਗ ਪਏ ਸਨ।

ਮੈਨਾ—ਮਾਂ ਜੀ ਮੇਰੇ ਭਾਂ ਨੂੰ ਖੜੇ ਹੋ ਗਏ ਪਰ

ਓਹ ਪਾਤਸ਼ਾਹ ਧਰਮ ਵਿਚ ਕਿਉਂ ਧਕਾ ਕਰਦਾ ਸੀ ? ਕੋਈ ਸੁਰਗ ਦਾ ਇਹ ਠੇਕੇਦਾਰ ਸੀ ? ਹਾਇ ! ਹਾਇ ! ਮਾਂ ਜੀ ਲੋਕੀ ਤੇ ਓਦੋਂ ਸੁਖ ਦੀ ਨੀਂਦ ਬੀ ਨਹੀਂ ਸੌਂਦੇ ਹੋਣਗੇ।

ਮਾਤਾ—ਕਾਕੀ ਇਹ ਪਾਤਸ਼ਾਹ ਅਸਲ ਵਿਚ ਧਰਮੀ ਨਹੀਂ ਸੀ, ਆਪਣੇ ਪਿਓ ਤੇ ਪੁਤ੍ਰ ਨੂੰ ਇਸ ਨੇ ਕੈਦ ਰਖਯਾ, ਭਰਾ ਚੁਣ ਚੁਣਕੇ ਮਾਰੇ ਅਨੇਕਾਂ ਉਪੱਦ੍ਰਵ ਕੀਤੇ। ਇਸ ਪਾਤਸ਼ਾਹ ਲਈ ਇਕ ਅੰਗਰੇਜ਼ ਲਿਖਦਾਹੈ 'ਜਿਸ ਵੇਲੇ ਉਹ ਇਕ ਹਥ ਪ੍ਰਾਰਥਨਾ ਵਿਚ ਰਬ ਵਲ ਉਠਾ ਰਿਹਾ ਸੀ, ਓਹ ਦੂਜੇ ਹਥ ਨਾਲ ਆਪਣੇ ਸਾਕਾਂ ਦੇ ਕਤਲ ਕਰਨ ਦੇ ਹੁਕਮ ਨਾਮਿਆਂ ਪੁਰ ਦਸਖਤ ਕਰ ਰਿਹਾ ਸੀ' ਗਲ ਕਾਹਦੀ ਇਹ ਪਾਤਸ਼ਾਹ ਆਪਣੇ ਕੁਕਰਮਾਂ ਨੂੰ ਧਰਮ ਦੇ ਕਪੜੇ ਨਾਲ ਕਜਦਾ ਸੀ।

ਹੁਣ ਜਾਂ ਇਸ ਪਾਤਸ਼ਾਹਨੂੰ ਖਬਰ ਲਗੀ, ਕਿ ਗੁਰੂ ਤੇਗ ਬਹਾਦਰ ਮੇਰੇ ਦੀਨ ਨੂੰ ਰੋਕਦਾ ਹੈ ਤੇ ਜੇਕਰ ਉਹ ਮੁਹੰਮਦੀ ਹੋ ਜਾਵੇ, ਬਸ ਪੰਜੇ ਘਿਓ ਵਿਚ ਹਨ। ਇਹ ਸੋਚ ਕੇ ਇਸ ਨਿਰਦਈ ਦੀ ਦੀਨ ਵਧਾਉਣ ਦੀ ਭੁਖ ਸ਼ੇਰ ਦੇ ਗੁਸੇ ਵਾਂਙੂ ਭੜਕ ਉਠੀ, ਅਰ ਗੁਰੂ ਜੀ ਨੂੰ ਸੱਦ ਘਲਿਆ।

ਗੁਰੂ ਜੀ ਜਾਣਦੇ ਸਨ, ਕਿ ਸਾਡੇ ਬਲੀਦਾਨ

ਹੋਣ ਦਾ ਸਮਾਂ ਆਗਿਆ, ਇਸ ਲਈ ੧੫ ਹਾੜ ਸੰ: ੧੭੪੨ ਬਿ: ਨੂੰ ਘਰ ਦਾ ਕੰਮ ਕਾਜ ਸ੍ਰੀਗੁਰੂ ਗੋਬਿੰਦ ਸਿੰਘ ਜੀ ਗੋਚਰਾ, ਜੋ ਅਜੇ ਛੋਟੀ ਅਵ- ਸਥਾ ਵਿਚਹੀ ਸਨ, ਛਡਕੇ ਕੁਝ ਸਾਥੀਆਂਨਾਲ ਅਨੰਦ ਪੁਰੋਂ ਚਲਕੇ ਸੈਫਾਬਾਦ ਵਿਚ ਜੋ ਹੁਣ ਬਹਾਦਰ ਗੜ੍ਹ ਸਦਾਉਂਦਾ ਤੇ ਪਟਿਆਲੇ ਦੇ ਕੋਲ ਹੈ ਪਹੁੰਚੇ। ਇਥੇ ਇਕ ਪੁਰਖ ਸੈਫਅਲੀ ਨਾਮੇ ਉਨ੍ਹਾਂ ਦਾ ਸੇਵਕ ਸੀ, ਉਸਨੂੰ ਦਰਸ਼ਨ ਤੇ ਉਪਦੇਸ਼ ਦੇਕੇ ਕ੍ਰਿਤਾਰਥ ਕੀਤਾ ਕੁਝ ਦਿਨ ਠੈਹਰਕੇ ਸਮਾਨਾ ਪਿੰਡ ਵਿਖੇ ਇਕ ਮੁਹੰਮਦ ਬਖਸ਼ ਨਾਮੇ ਸਿਦਕੀ ਮੁਰੀਦ ਨੂੰ ਜਾ ਦਰਸ਼ਨ ਦਿਤੇ, ਓਹ ਕਿਨੇ ਹੀ ਚਿਰ ਥੋਂ ਦਰਸ਼ਨ ਦਾ ਅਭਿਲਾਖੀ ਸੀ।

ਇਥੋਂ ਤੁਰਕੇ ਉਪਦੇਸ਼ ਦਿੰਦੇ ਲੋਕਾਂ ਨੂੰ ਸਚੇ ਧਰਮ ਵਿਚ ਪਕਿਆਂ ਕਰਦੇ, ਮਥਰਾ ਆਦਿਕ ਸ਼ਹਿਰਾਂ ਵਿਚ ਹੁੰਦੇ ਆਗਰੇ ਅਪੜਕੇ ਇਕ ਬਾਗ ਵਿਖੇ ਉਤਾਰਾ ਕੀਤਾ। ਇਸ ਸ਼ਹਿਰ ਵਿਚ ਮਾਈ ਭਾਗੋ ਨਾਮੇ ਇਕ ਬੁਢੀ ਤੀਮੀ ਸੀ, ਜਿਸ ਦੀ ਭਾ ਉਣੀ ਇਹ ਸੀ ਕਿ ਮਰਨ ਤੋਂ ਪਹਿਲਾਂ ਗੁਰੂ ਜੀ ਦਾ ਦਰਸ਼ਨ ਕਰ ਲਵਾਂ। ਉਸਦੇ ਇਸੇ ਪਰੇਮ ਦੇ ਪੂਰਿਆਂ ਕਰਨ ਲਈ ਗੁਰੂ ਜੀ ਉਥੇ ਗਏ ਸਨ। ਮਾਈ ਭਾਗੋ ਦਰਸ਼ਨ ਕਰਕੇ ਨਿਹਾਲ ਹੋਗਈ।

ਮਹਾਰਾਜ ਦੇ ਅਪ੍ਰਗਟ ਫਿਰ ਫਿਰ ਹੋਣ ਕਰਕੇ ਔਰੰਗਜ਼ੇਬ ਨੇ ਉਨ੍ਹਾਂ ਦੇ ਫੜਨ ਲਈ ਸਭ ਥਾਂ ਪ-ਰਵਾਨੇ ਜਾਰੀ ਕਰ ਦਿਤੇ ਸਨ ਗੁਰੂ ਜੀ ਨੇ ਆਪ ਨੂੰ ਪਰਗਟ ਕਰਨ ਲਈ ਇਕ ਚਰਵਾਹੇ ਦੇ ਹਥ ਇਕ ਦੁਸ਼ਾਲਾ ਤੇ ਇਕ ਮੋਹਰ ਦੇਕੇ ਉਸਨੂੰ ਮਠਿਆਈ ਲੈਣ ਘਲਿਆ, ਪਰ ਓਹ ਚੀਜਾਂ ਚਰਵਾਹੇ ਦੀ ਪਾਜ਼ਾਂ ਤੋਂ ਵਧਕੇ ਸਨ ਇਸ ਲਈ ਖੋਜ ਨਿਕਲਦਿਆਂ ੨ ਕੋਤਵਾਲ ਸ਼ਹਿਰ ਦਾ ਗੁਰੂ ਜੀ ਪਾਸ ਪੁਜਾ ਅਰ ਪਤਾ ਪਾਕੇ ਉਨਾਂ ਨੂੰ ਪਹਿਰੇ ਵਿਚ ਕਰਕੇ ਦਿਲੀ ਪਾਤਸ਼ਾਹ ਪਾਸ ਭੇਜ ਦਿਤਾ।

ਸੋ ਤ੍ਰਿਲੋਕੀ ਦੇ ਨਾਥ ਗੁਰੂ ਜੀ ( ਜੋ ਅਖ ਦੇ ਫੋਰ ਵਿਚ ਜੋ ਚਾਹੁਣ ਕਰ ਲੈਣ) ਆਪਣੇ ਸੁਆਮੀ ਪ੍ਰਮੇਸਰ ਦੀ ਆਗਜਾ ਪਾਲਨ ਲਈ ਧਰਮ ਦੀ ਰਖਯਾ ਹੇਤ, ਹਾਂ ਪਜਾਰੀ ਪੁਤ੍ਰੀ! ਤੈਨੂੰ ਤੇ ਮੈਨੂੰ! ਹਾਂ, ਹਾਂ ਸਾਰੀ ਹਿੰਦੂ ਕੌਮ ਨੂੰ ਰਾਜ ਕਸ਼ਟ ਥੋਂ ਛੁਡਾਉਣ ਲਈ ਅਰ ਹਰੇਕ ਮਨੁਖ ਮਾਤ੍ਰ ਨੂੰ ਸਦਾ ਦੀ ਅਗਥੋਂ ਬਚਾਕੇ ਕਰਤਾਰ ਨਾਲ ਮਿਲਾਉਣ ਲਈ ਅਪਣੇ ਸਿਖਾਂ ਦੀਵਾਨ ਮੋਤੀ ਰਾਮ ਜੀ, ਭਾਈ ਗੁਰਦਿਤਾ ਜੀ, ਭਾਈ ਊਦਾ, ਭਾਈ ਦਜਾਲਾ ਤੇ ਚੀਨਾ ਜੀ ਸਣੇ ਕੈਦ ਕੀਤੇ ਗਏ।

ਦੂਜੇ ਦਿਨ ਇਕ ਸੁੰਦਰ ਕਮਰੇ ਵਿਚ ਗੁਰੂ ਜੀ

ਤੇ ਪਾਤਸ਼ਾਹ ਦੀ ਮੁਲਾਕਾਤ ਹੋਈ। ਔਰੰਗਜ਼ੇਬ ਕਿਹਾ; ਕਿ ਆਪ ਅਪਣੇ ਕਚੇ ਦੀਨ ਨੂੰ ਛਡਕੇ ਇਸਲਾਮ ਕਬੂਲ ਕਰੋ। ਸੁਰਗ ਵਿਚ ਜਾਓਗੇ। ਜਿਥੇ ਹੂਰਾਂ ਤੇ ਕੌਸਰ ਦਾ ਪਾਣੀ ਮਿਲੇਗਾ ਅਤੇ ਇਸ ਜਗਤ ਵਿਚ ਜਿਸ ਦੇਸ ਦਾ ਚਾਹੋ ਮੈਂ ਰਾਜ ਦਿੰਦਾ ਹਾਂ। ਰੁਪਯਾ ਲਓ, ਮਾਲ ਅਸਬਾਬ ਹੁਕਮ ਹਾਸਲ ਜੋ ਚਾਹੋ ਲਓ ਪਰ ਮੁਸਲਮਾਨ ਹੋਜਾਓ।

ਗੁਰੂ ਸਾਹਿਬ ਜੀ ਨੇ ਉਤਰ ਦਿਤਾ ਕਿ ਨਾਓਂ ਧ੍ਰੀਕਦੀਨ ਵਿਚ ਆਯਾਂ ਸੁਰਗ ਨਹੀਂ ਮਿਲਦਾ, ਸੁਰਗ ਰਾਜ ਭਜਨ ਦੇ ਸ਼ੁਭ ਕਰਮਾਂ ਦਾ ਫਲ ਹੈ, ਕਿਸੇ ਪਾਸ ਸੁਰਗ ਦਾ ਠੇਕਾ ਨਹੀਂ ਹੈ, ਜੋ ਆਪ- ਣਿਆਂ ਨੂੰ ਵਾੜ ਲਊ ਤੇ ਹੋਰਨਾਂ ਨੂੰ ਧਕ ਦਿਊ। ਪਰਮੇਸਰ ਨੂੰ ਸਭ ਪੁਰਖ ਇਕੋ ਜਿਹੇ ਹਨ, ਅਤੇ ਜਿਹੜਾ ਸੁਰਗ ਤੂੰ ਸਾਨੂੰ ਦਸਿਆ ਹੈ, ਉਸਦੀ ਸਾਨੂੰ ਇਛਾ ਨਹੀਂ ਹੈ। ਓਹ ਕਾਮੀਆਂ ਲੋਕਾਂ ਨੂੰ ਭਾਉਂਦਾ ਹੋਊ। ਅਸੀਂ ਅਪਣੇ ਪ੍ਰਮੇਸਰ ਦੇ ਪਯਾ- ਰ ਤੇ ਭਾਣੇ ਮੰਨਣ ਨੂੰ ਸੁਰਗ ਸਮਝਦੇ ਹਾਂ। "ਨਰਕ ਸੁਰਗ ਕਿਆ ਕਰੈ ਬਿਚਾਰਾ ਸੰਤਨ ਦੋਊ ਰਾਦੇ। ਹਮ ਕਾਹੂੰਕੀ ਕਾਣ ਨ ਕਢਤੇ ਅਪਨੇ ਗੁਰ ਪਰਸਾਦੇ" ਸ਼ਰੀਰਕ ਸੁਖਾਂ ਦੇ ਭੋਗਣ ਲਈ ਧਰਮ ਦੀ ਸਾਨੂੰ ਇਛਾ ਨਹੀਂ। ਹੇ ਪਾਤਸ਼ਾਹ ਜ਼ਰਾ ਕੁ ਸੋਚ

ਮੌਤ ਵੇਲੇ ਸਰੀਰ ਤਾਂ ਬਿਨਸ ਜਾਊ, ਤੇ ਸੁਰਗ ਵਿਚ ਜਾਊ ਆਤਮਾ, ਤੇ ਤੁਸੀਂ ਸੁਰਗ ਨੂੰ ਸਰੀਰਕ ਸਤਾਂ ਨਾਲ ਭਰਪੂਰ ਦਸਦੇ ਹੋ, ਤਦ ਆਤਮਾ ਸਰੀਰ ਬਿਨਾਂ ਉਨ੍ਹਾਂ ਨੂੰ ਕਿਕੁਰ ਭੋਗ ਸਕੇਗਾ।

ਹੇ ਸ਼ਾਹ ਦੁਨੀਆਂ ਦੇ ਸੁਖਾਂ ਵਿਚ ਭਰਮਾਉਣ ਦਾ ਸਾਡੇ ਨਾਲ ਜਤਨ ਨਾ ਕਰ। ਜੋ ਕੋਈ ਆਤ ਮਕ ਸੁਖਾਂ ਵਿਚ ਨਿਹਾਲ ਹੋਵੇ, ਉਹ ਬਿਣਸਜਾਣ ਵਾਲੇ ਝੂਠੇ ਸੁਖਾਂ ਨੂੰ ਕਿਕੁਰ ਕਬੂਲਦਾ ਹੈ। ਰਾਜ, ਭਾਗ, ਹੁਕਮ ਹਾਸਲ, ਧਨ ਪਦਾਰਥ ਸਭ ਤੇਰੇ ਪਿਤਾ ਪਾਸ ਸਨ, ਓਹ ਹੁਣ ਕਿਥੇ ਹਨ ? ਇਸੇ ਤਰਾਂ ਤੇਂ ਬੀ ਇਕ ਦਿਨ ਨਹੀਂ ਹੋਣਾ।

ਅਜ ਸਾਨੂੰ ਤੇਰੀ ਮੁਲਾਕਾਤ ਹੋਈ, ਅਸੀ ਤੈਨੂੰ ਇਕ ਸਿਖਜਾ ਦਿੰਦੇ ਹਾਂ, ਰਾਜਾ ਬ੍ਰਿਛ ਦੀ ਨਿ- ਆਈਂ ਹੁੰਦਾ ਹੈ, ਤੇ ਪਰਜਾ ਜੜ੍ਹਾਂ ਦੀ ਨਿਆਈਂ ਜੋ ਰਾਜਾ ਪਰਜਾ ਨੂੰ ਦੁਖ ਦਿੰਦਾ ਹੈ, ਓਹ ਅਪਨਾ ਨਾਸ ਆਪ ਕਰਦਾ ਹੈ। ਤੈਨੂੰ ਚਾਹੀਦਾ ਹੈ, ਆ- ਪਣੇ ਦਾਦੇ ਅਕਬਰ ਸ਼ਾਹ ਵਾਂਙੂ ਹਿੰਦੂ ਮੁਸਲਮਾਨ ਨੂੰ ਤੁਲ ਜਾਣੇ, ਅਰ ਸਭ ਦਾ ਨਿਆਓਂ ਕਰੇਂ ਇਸ ਤਰਾਂ ਦਾ ਜ਼ਲਮ ਰਾਜ ਨੂੰ ਨਾਸ ਕਰ ਦਿੰਦਾ ਹੈ, ਅਪਨੀ ਪਰਜਾ ਨੂੰ ਦੁਖ ਦੇਣਾ ਛਡ ਦੇਹ।'

ਇਹ ਗਲਾਂ ਪਾਤਸ਼ਾਹ ਨੂੰ ਗੋਲੀ ਵਾਂਗ ਲਗੀਆ

ਪਰ ਗੁੱਸੇ ਨੂੰ ਜੀਉਰ ਕੇ ਆਖਣ ਲਗਾ, ਅੱਛਾ ਨਹੀਂ ਤੇ ਕਰਾਮਾਤ ਦਿਖਾਓ।

ਗੁਰੂ ਜੀ ਕਿਹਾ,ਕਰਾਮਾਤ ਕੋਈ ਮਦਾਰੀ ਦੀ ਖੇਡ ਨਹੀਂ ਹੈ, ਜੋ ਆਪਣੇ ਪ੍ਰਾਣ ਬਚਾਉਣ ਦੀ ਖਾਤਰ ਤੈਨੂੰ ਦਸੀਏ। ਉਹ ਇਕ ਸ਼ਕਤੀ ਹੈ, ਜੋ ਈਸ੍ਵਰ ਦੀ ਆਗਜ਼ਾ ਵਿਚ ਵਰਤ ਦੀ ਹੈ ਅਸੀਂ ਉਸਦੀ ਆਗਿਆ ਭੰਗ ਨਹੀਂ ਕਰਦੇ, ਉਸ ਦੀ ਰਜ਼ਾ ਵਿਚ ਚਲਦੇ ਹਾਂ।

ਪਾਤਸ਼ਾਹ ਨੇ ਫੇਰ ਕਿਹਾ, ਕਿ ਮੰਨ ਲਓ, ਪਛਤਾਓਗੇ, ਮਨੁਖ ਜਨਮ ਬਾਰ ਬਾਰ ਨਹੀਂ ਹੈ, ਕਿਉਂ ਜਾਨ ਪੁਰ ਖੇਡਦੇ ਹੋ। ਗੁਰੂ ਜੀ ਨੇ ਸ਼ਾਂਤੀ ਨਾਲ ਉਤਰ ਦਿਤਾ, ਮੌਤ ਦਾ ਡਰ ਤੇ ਦੁਨੀਆਂ ਦੇ ਲਾਲਚ ਸਾਡੇ ਅਗੇ ਤੁਛ ਹਨ। ਤੂੰ ਨਿਰਾ ਸਾਡੇ ਸਰੀਰ ਨੂੰ ਆਤਮਾ ਤੋਂ ਅਡ ਕਰ ਸਕਦਾ ਹੈਂ, ਜੋ ਇਕ ਦਿਨ ਅਵਸਜ ਹੋਣਾ ਹੈ, ਸਾਡੇ ਆਤਮਾਂ ਨੂੰ ਤਾਂ ਤੂੰ ਨਹੀਂ ਮਾਰ ਸਕਦਾ, ਅਸੀਂ ਧਰਮ ਨਹੀਂ ਤਿਆਗਾਂਗੇ ਸਗੋਂ ਤੂੰ ਸਾਡੇ ਕਹੇ ਲਗ, ਅਰ ਈਸ਼੍ਵਰ ਨੂੰ ਸਰਬ ਵਿਆਪੀ ਸਮਝ ਕੇ ਪਰਜਾ ਪਰ ਜੁਲਮ ਨਾ ਕਰ। ਪਰਮੇਸਰ ਤੋਂ ਡਰ, ਅਤੇ ਰਾਜਾ ਦਾ ਧਰਮ ਪਾਲ।

ਔਰੰਗਜ਼ੇਬ ਨੇ ਫੇਰ ਬਹੁਤ ਕੁਝ ਕਿਹਾ, ਅਤੇ

ਦੇਖੋ ਭਾਈ ਗੁਰ ਦਿਤਾ ਜੀ ਨੂੰ ਅਨੰਦ ਪੁਰ ਤੋਰ ਦਿਤਾ, ਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਹੋਏ ।

ਸੰ: ੧੭੩੨ ਬਿ: ਮਘਰ ਸੁਦੀ ਪੰਚਮੀ ਦੀ ਕਹਿਰ ਵਾਲੀ ਸਵੇਰ ਹੋਈ, ਅਕਾਸ਼ ਦੀ ਨੀਲੀ ਸੋਗ ਵਾਲੀ ਚੱਦਰ ਪਾੜਕੇ ਕਹਿਰਵਾਨ ਸੂਰਜ ਲਹੂ ਰੰਗੇ ਤਖਤ ਪੁਰ ਕਿਰਨਾਂ ਦੇ ਬਾਣ ਮਾਰਦਾ ਨਿਕਲਿਆ ਕਿਸੇ ਬਾਊਲੇ ਪੁਰਖ ਵਾਙੂੰ ਢਰਾਟੇ ਮਾਰਦੀ ਪੌਣ ਬ੍ਰਿਛਾਂ ਦੇ ਗਲ ਲਗ ਕੇ ਸਾਂਏਂ ੨ ਸ਼ਬਦ ਨਾਲ ਵਿਰਲਾਪ ਕਰਦੀ ਸੋਗ ਦਾ ਸਮਾ ਬੰਨ੍ਹਣ ਲਗੀ। ਜਮਨਾ ਨਦੀ ਹੰਝੂ ਵਗਾਉਂਦੀ ਦਿਲੀ ਵਲ ਨਿਰਾਸ ਅਖਾਂ ਨਾਲ ਤਕਦੀ, ਅਰ ਅਪਣੀ ਛਾਤੀ ਵਿਚ ਪਥਰ ਦਲਦੀ ਸਮੁੰਦ੍ਰ ਵਲ ਤੁਰੀ ਜਾਣ ਲਗੀ। ਮੈਨਾ ਵੇਖੀ ! ਕੁਦਰਤ ਨੇ ਜਾਦੂ ਅਜਿਹਾ ਸੋਗ ਦਾ ਬਾਣਾ ਪਹਿਨਿਆਂ, ਤਾਂ ਸਤਿ ਗੁਰੂ ਜੀ ਇਸ਼ਨਾਨ ਕਰਕੇ ਜਪੁਜੀ ਸਾਹਿਬ ਦਾ ਪਾਠ ਕਰ ਰਹੇ ਸਨ, ਪਾਠ ਕਰਕੇ ਜਦ ਮਥਾ ਟੇਕਿਆ, ਉਸ ਵੇਲੇ ਜਰਵਾਣੇ ਜਲਾਦ ਦੇ ਪਾਪੀ ਹਥਾਂ ਨੇ ਤਲਵਾਰ ਚਲਾਈ ਸਿਰ ਧੜ ਤੋਂ ਅਡ ਹੋਗਿਆ, ਚਹੁ ਪਾਸਿਆਂ ਤੋਂ ਹਨੇਰਾ ਛਾ ਗਿਆ ਭੁਚਾਲ ਆਯਾ ਹਨੇਰੀ ਬੜੇ ਜੋਰ ਨਾਲ ਵਗੀ, ਲੋਕੀ ਕੰਬ ਉਠੇ, ਤੇ ਸਭ ਪੁਰ ਚਿੰਤਾ ਛਾ ਗਈ, ਇਸ ਗਲ ਦੇ ਸਬੂਤ ਵਿਚ

ਇਕ ਫਾਰਸੀ ਇਤਿਹਾਸ ਵਿਚ ਲਿਖਿਆ ਹੈ ।

"ਜਦ ਗੁਰੂ ਤੇਗ ਬਹਾਦਰ ਹਿੰਦੂ ਧਰਮ ਦੀ ਰਖਿਆ ਕਰਨ ਲਗੇ, ਤਾਂ ਔਰੰਗਜ਼ੇਬ ਨੇ ਉਨਾਂ ਨੂੰ ਮਾਰ ਦਿਤਾ, ਜਦ ਉਨਾਂ ਨੇ ਧਰਮ ਲਈ ਸੀਸ ਦਿਤਾ ਤਾ ਦਿਲੀ ਵਿਚ ਇਕੋ ਵੇਰੀ ਹਨੇਰਾ ਹੋਇਆ । ਤਾਰੇ ਨਿਕਲੇ, ਤੇ ਟੁਟਣ ਲਗ ਪਏ, ਧਰਤੀ ਕੰਬੀ, ਸਾਰੀ ਖਲਕਤ ਵਿਚ ਆਪ ਤੋਂ ਆਪ ਚਿੰਤਾ ਫੈਲ ਗਈ।

ਇਸ ਵੇਲੇ ਇਕ ਸਿਖ ਨੇ ਗੁਰੂ ਜੀ ਦਾ ਸਿਰ ਅਨੰਦਪੁਰ ਵਿਖੇ ਪੁਚਾਇਆ, ਤੇ ਧੜ ਇਕ ਲਬਾਣੇ ਨੇ ਲਿਆਕੇ ਸਸਕਾਰਿਆ ! ਇਥੇ ਹੁਣ ਸੁੰਦਰ ਡੇਹਰਾ ਹੈ ਤੇ ਰਕਾਬਗੰਜ ਅਖਾਉਂਦਾ ਹੈ ਅਰ ਜਿਥੇ ਗੁਰੂ ਜੀ ਸੀਸ ਦਿਤਾ, ਉਥੇ ਬੀ ਮੰਦਰ ਹੈ, ਜੋ ਸੀਸਗੰਜ ਸਦਾਉਂਦਾ ਹੈ ।

ਇਹ ਵਾਰਤਾ ਸੁਣਕੇ ਮੈਨਾ ਰੋ ਪਈ, ਅਰ ਮਾਂ ਬੀ ਨਾ ਰਹਿ ਸਕੀ, ਫੇਰ ਬਿੰਤ ਪਿਛੋਂ ਉਠਕੇ ਮੂੰਹ ਹਥ ਧੋਤਾ। ਮਾਂ ਤਾਂ ਉਠਕੇ ਹੋਰ ਆਹਰ ਲਗੀ, ਪਰ ਧੀ ਨੇ ਵਖਰਿਆਂ ਬੈਠਕੇ ਗੁਰੂ ਸਾਹਿਬਜੀ ਦੀ ਉਸਤਤ ਬਣਾਈ, ਜੋ ਉਸਦੀ ਮਾਤਾ ਤੇ ਪਿਤਾ ਨੇ ਪਸਿੰਦ ਕੀਤੀ, ਤੇ ਦੂਜੇ ਦਿਨ ਜੋੜ ਵਿਚ ਗਾਵੀਂ ਗਈ। ਪਾਠਕਾਂ ਲਈ ਅਸੀਂ ਅਗੇ ਲਿਖਦੇ ਹਾਂ

ਧੰਨਯ ਧੰਨਯ ਗੁਰੂ ਤੇਗ ਬਹਾਦਰ ਧਰਮ ਹੇਤ
ਸਿਰ ਦਿਤਾ ਵਾਰ। ਭਵ ਸਾਗਰ ਥੋਂ ਸਭ
ਧਰਮ ਦਾ ਡੁਬਦਾ ਬੇੜਾ ਕੀਤਾ ਪਾਰ।

ਪਾਪ ਬਦਰੀਆ ਉਮਡ ਕੇ ਆਈ, ਚਹੁੰ ਦਿਸ
ਛਾਯੋ ਅੰਧ ਅੰਧਾਰ। ਧਰਮ ਦਾ ਸੂਰਜ ਛੱਪ ਖਲੋਤਾ
ਮਚ ਗਿਓ ਸਬ ਥਾਂ ਹਾਹਾਕਾਰ। ਭਾਰਤ ਭੂਮੀ ਦੇਖ
ਨਿਮਾਣੀ, ਮੁਗਲਾਂ ਚੁਕਿਆ ਕਹਰ ਕਹਾਰ। ਏਸ
ਦਸ਼ਾ ਵਿਚ ਕਹੋ ਪਯਾਰਿਓ, ਕਿਸਨੇ ਲੀਤੀ ਸਾਡੀ
ਸਾਰ। ਧੰਨਯ ਧੰਨਯ ਗੁਰੂ ਤੇਗ ਬਹਾਦਰਃ

ਫੜੀ ਅਨੀਤੀ ਮੁਗਲ ਰਾਜਿਆਂ, ਧੱਕੋ ਧੱਕੀ
ਦੀਨ ਵਧਾਨ। ਬਦੋ ਬਦੀ ਚਾ ਤੁਰਕ ਬਨਾਵਨ,
ਨਹੀਂ ਤਾਂ ਦੇਵਨ ਦੁਖ ਮਹਾਨ। ਲਠੀ ਮਣ ਜੰਞੂ
ਰੋਜ ਲਹਾਵਨ, ਕਈ ਸੌ ਮਾਰ ਮੁਕਾਵਨ ਜਾਨ।
ਰਖਯਾ ਸਾਨੂੰ ਦੁਸ਼ਟਾਂ ਕੋਲੋਂ, ਲੀਤਾ ਸਾਨੂੰ ਪਾਰ
ਉਤਾਰ। ਧੰਨਯ ਧੰਨਯ ਗੁਰੂ ਤੇਗ ਬਹਾਦਰਃ

ਕਰਮ ਧਰਮ ਤਿਆਗ ਸਭ ਪੰਡਿਤਾਂ, ਸਤ ਮਾ
ਰਗ ਵਲ ਆਉਂਦਾ ਕੌਣ। ਧਰਮ ਬੀਰਤਾ ਛਡ
ਖਤ੍ਰੀਆਂ, ਤੁਰਕ ਜੁਲਮ ਥੋਂ ਧਾਰੀ ਮੌਨ। ਸੂਦ੍ਰ ਵੈਸ਼
ਤੇ ਊਚ ਨੀਚ ਜਗ, ਤੁਰਕਾਂ ਭੰਨੀ ਸਭਨੀ ਧੌਣ।
ਇਸ ਬਿਧ ਜਬ ਸਭ ਭਏ ਨਿਮਾਣੇ ਬਾਂਹ ਗਹੀ ਗੁਰ
ਤਾਰਣਹਾਰ। ਧੰਨਯ ਧੰਨਯ ਗੁਰ ਤੇਗ ਬਹਾਦਰਃ

ਨਿਜ ਭੁਧ ਕੁਟੀਆ ਭਜ ਕੇ ਸਤਿਗੁਰ ਧਰਮ ਪ੍ਰੇਮ ਦੀ ਫੜ ਲਈ ਕਾਰ। ਦੇਸ਼ਦੇਸ਼ਨਜਾ ਸਿਖਿਆ ਦਿਤੀ, ਆਤਮ ਜੀਵਨ ਵਿਧ ਪਰਚਾਰ। ਪਾਪ ਫਸੇ ਸਭ ਲੋਕ ਬਚਾਇ, ਗਿਆਨ ਧਿਆਨ ਜਗ ਦਿਤੀ ਵਿਚਾਰ। ਮੰਦ ਕਰਮ ਮੰਦਬੋਲ ਮੰਦਿਛਜਾ, ਸਭ ਥੋਂ ਕੱਢਗੁਰ ਕੀਨ ਉਧਾਰ। ਧੰਨਜਧੰਨਜਗੁਰਤੇਗ:

ਧਰਮ ਬ੍ਰਿਧਤਾ ਪਿਖਕੇ ਤੁਰਕਾਂ ਮਨ ਵਿਚ ਖਾਈਡਾਢੀਖਾਰ। 'ਤੁਰਕ ਕਰੋ ਜਾਂ ਤੇਗਬਹਾਦਰ ਨਹੀਂ ਤਾਂ ਦੇਵੋ ਜਾਨੋਂ ਮਾਰ, ਬਾਂਹ ਗਹੇ ਦੀ ਲਾਜ ਰਖੀ ਗੁਰ,ਧਰਮ ਰਖਿਆ ਸਿਰਦਿੱਤਾ ਵਾਰ। ਸਦਾ ਗੁਣੋਂ ਉਪਕਾਰ ਗੁਰੂਕੇ, ਮੈਨਾਵੰਤੀ ਕਰੇ ਪੁਕਾਰ। ਧੰਨਜ ਧੰਨਜ ਗੁਰੂ ਤੇਗ ਬਹਾਦਰ:

ਇਤੀ

ਅਕਤੂਬਰ ੧੯੫੦

# ਜਰੂਰ ਪੜ੍ਹੋ

ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ ਨੇ ਗੁ
ਸਾਹਿਬਾਂ ਦੇ ਜੀਵਨ ਇਤਿਹਾਸ, ਇਸਤ੍ਰੀ ਸੁਧਾਰ
ਪੁਸਤਕ, ਅਨਮਤ ਵਾਲਿਆਂ ਪਾਸੋਂ ਬਚਨ
ਉਪਾਓ ਤੇ ਹੋਰ ਕਈ ਪ੍ਰਕਾਰ ਦੇ ਟ੍ਰੈਕਟ (ਗੁਟਕੇ
ਛਪਵਾਏ ਹਨ ਜਿਨਾਂ ਦਾ ਵੇਰਵਾ ਸੂਚੀਪਤ੍ਰ ਵਿ
ਦਰਜ ਹੈ, ਏਹ ਸੁਸੈਟੀ ਕੇਵਲ ਗੁਰਮਤਦੇਪ੍ਰਚਾ
ਲਈ ਯਤਨ ਕਰ ਰਹੀ ਹੈ। ਟ੍ਰੈਕਟ ਅਜੇ
ਅਸਚਰਜ ਤੇ ਮਿਠੀ ਬੋਲੀ ਵਿਚ ਛਪੇ ਹਨ
ਪਾਠਕਾਂ ਨੂੰ ਧਰਮ ਤੇ ਅਨੰਦ ਦੋਹਾਂ ਦੀ ਪ੍ਰਾਪ
ਹੁੰਦੀ ਹੈ, ਜੋ ਪ੍ਰੇਮੀ ਚੰਦਾ ਦੇਕੇ ਸੁਸੈਟੀ ਦੇ ਮੈਂਬ
ਬਨ ਜਾਂਦੇ ਹਨ ਉਨਾਂ ਨੂੰ ਕਾਇਦਿਆਂ ਅਨੁਸਾ
ਕਈ ਪ੍ਰਕਾਰ ਦੇ ਟ੍ਰੈਕਟ ਘਰ ਬੈਠਿਆਂ ਪ੍ਰ
ਰਹਿੰਦੇ ਹਨ।

ਇਸ ਲਈ ਹਰੇਕ ਸਿਖ ਸਿੰਘ ਦੀ ਹਿੰਦੂ ਮਾ
ਕੀ ਹਰੇਕ ਪ੍ਰਾਣੀ ਨੂੰ ਇਸ ਸੰਗਤ ਦੀ ਸਹ ਇ
ਕਰਨੀ ਚਾਹੀਦੀ ਹੈ। ਸੁਸੈਟੀ ਦੇ ਗੁਟਕੇ ਉ
ਗੁਪਤ ਥਾਵਾਂ ਤੇ ਪਹੁੰਚਦੇ ਹਨ ਜਿਥੇ ਲੈਕਚ
ਰਾਰਾਂ ਦੀ ਅਵਾਜ ਨਹੀਂ ਅਪੜ ਸਕਦੀ।

ਪਤਾ ਇਹ ਹੈ:-ਸਕਤ੍ਰ ਖਾਲਸਾ ਟ੍ਰੈਕਟ ਸੁਸੈਟੀ
ਅੰਮ੍ਰਿਤਸ